



ੴ ਵਾਹਿਗੁਰੂ ਜੀ ਕੀ ਫ਼ਤਹ॥

# ਸ੍ਰੀ ਅਕਾਲ ਤਖ਼ਤ ਸਾਹਿਬ


Sri Akal Takhat Sahib, Sri Amritsar (Pb.) India.

Ph : 553957-58-59 Fax : 553919


ਅੱਜ ਮਿਤੀ 16.3.98 ਨੂੰ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਪੰਜ ਸਿੰਘ ਸਾਹਿਬਾਨ ਦੀ ਇਕੱਤਰਤਾ ਹੋਈ ਜਿਸ ਵਿਚ ਭਾਈ ਰਜਿੰਦਰ ਸਿੰਘ ਫਗਵਾੜਾ ਅਤੇ ਹੋਰ ਅਨੇਕਾ ਪ੍ਰੇਮੀਆਂ ਦੇ ਪੱਤਰਾਂ ਜਿਹੜੇ ਕਿ ਮੈਰਿਜ ਪੈਲਸ ਅਤੇ ਹੋਟਲਾਂ ਵਿਚ ਅਨੰਦ ਕਾਰਜ ਸਮੇਂ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਦੇ ਸਬੰਧ ਵਿਚ ਆਏ ਤੇ ਵਿਚਾਰ ਹੋਈ। ਉਪਰੰਤ ਇਹ ਫੈਸਲਾ ਲਿਆ ਗਿਆ ਕਿ ਗੁਰੂ ਗ੍ਰੰਥ ਸਾਹਿਬ ਜੀ ਦੇ ਅਦਬ ਸਤਿਕਾਰ ਨੂੰ ਮੁੱਖ ਰੱਖਦੇ ਹੋਏ ਕਿਸੇ ਵੀ ਮੈਰਿਜ਼ ਪੈਲਸ ਜਾਂ ਹੋਟਲ ਵਿਚ ਸਿੱਖ ਸੰਗਤਾਂ ਆਨੰਦ ਕਾਰਜ ਦੀ ਰਸਮ ਨਾ ਕਰਵਾਉਣ ਅਤੇ ਖਾਸ ਕਰਕੇ ਗ੍ਰੰਥੀ ਸਿੰਘ, ਰਾਗੀ ਸਿੰਘ ਅਤੇ ਸਾਰੇ ਪ੍ਰਬੰਧਕਾਂ ਨੂੰ ਪੰਜ ਸਿੰਘ ਸਾਹਿਬਾਨ ਵੱਲੋਂ ਸਖਤ ਹਦਾਇਤ ਕੀਤੀ ਜਾਂਦੀ ਹੈ ਕਿ ਉਹ ਕਿਸੇ ਵੀ ਐਸੀ ਰਸਮ ਵਿਚ ਹਿੱਸਾ ਨਾ ਲੈਣ ਜੋ ਮੈਰਿਜ ਪੈਲਸ ਅਤੇ ਹੋਟਲਾਂ ਵਿਚ ਹੋ ਰਹੀ ਹੋਵੇ। ਜੋ ਸੱਜਣ ਇਸ ਆਦੇਸ਼ ਦੀ ਉਲੰਘਣਾ ਕਰੇਗਾ ਉਸ ਵਿਰੁੱਧ ਪੰਥਕ ਮਰਿਯਾਦਾ ਅਨੁਸਾਰ ਸ੍ਰੀ ਅਕਾਲ ਤਖਤ ਸਾਹਿਬ ਤੋਂ ਕਾਰਵਾਈ ਕੀਤੀ ਜਾਵੇਗੀ।

ਸੰਮੂਹ ਸਿੱਖ ਸੰਗਤਾਂ ਦੇ ਨਾ ਨਿਮਰਤਾ ਸਹਿਤ ਸੰਦੇਸ਼ ਹੈ ਕਿ ਆਪਣੇ ਘਰਾਂ ਜਾਂ ਹੋਰ ਅਸਥਾਨਾਂ ਤੇ ਕਿਸੇ ਵੀ ਖੁਸ਼ੀ ਗਮੀ ਦੇ ਸਮਾਗਮ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਦਬ ਸਤਿਕਾਰ ਅਤੇ ਪੰਥਕ ਮਰਿਯਾਦਾ ਪੂਰੀ ਸੁਚੇਤਤਾ ਨਾਲ ਪਾਲਣ ਕੀਤਾ ਜਾਵੇ।




ਗੁਰੂ ਪੰਥ ਦਾ ਦਾਸ

(ਰਣਜੀਤ ਸਿੰਘ)